

# ਰਾਜ ਭਾਗ ਤਿਆਗ ਕੇ ਸੰਨਿਆਸ ਲੈਣ ਵਾਲੇ ਸਨ

# ਭਗਤ ਪੀਪਾ

ਭਗਤ ਪੀਪਾ ਜੀ ਤੇ ਉਨ੍ਹਾਂ ਦੀ ਪਤਨੀ ਸੀਤਾ ਪਾਣੀ ਤੋਂ ਬਾਹਰ ਆ ਗਏ। ਦੋਵਾਂ ਨੂੰ ਸੁਕੀਂ ਕੱਪੜੀ ਪਾਣੀ ਵਿਚੋਂ ਨਿਕਲਦਿਆਂ ਵੇਖ ਕੇ ਲੋਕ ਬੜੇ ਹੈਰਾਨ ਹੋਏ। ਕਈ ਲੋਕਾਂ ਨੇ ਪੁੱਛਿਆ। ਭਗਤ ਜੀ ਤੁਸੀਂ ਤਾਂ ਡੁੱਬ ਗਏ ਸੀ ਤਾਂ ਉਨ੍ਹਾਂ ਕਿਹਾ ਕਿ ਨਹੀਂ ਭਾਈ। ਅਸੀਂ ਡੁੱਬੇ ਨਹੀਂ ਬਲਕਿ ਪ੍ਰਭੂ ਦੇ ਦਰਸ਼ਨ ਕਰਨ ਗਏ ਸੀ ਸੋ ਦਰਸ਼ਨ ਕਰ ਆਏ ਹਾਂ, ਜਦੋਂ ਲੋਕਾਂ ਨੂੰ ਪੂਰੀ ਵਾਰਤਾ ਦਾ ਪਤਾ ਲੱਗਾ ਤਾਂ ਪੀਪਾ ਜੀ ਦੀ ਮਹਿਮਾ ਪੂਰੀ ਦੁਆਰਕਾ ਨਗਰੀ ਵਿਚ ਸੁਗੰਧੀ ਵਾਂਗ ਖਿਲਰ ਗਈ। ਕਈ ਲੋਕ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਣੇ ਸ਼ੁਰੂ ਹੋ ਗਏ, ਕਈ ਪ੍ਰਭੂ ਰੂਪ ਸਮਝ ਕੇ ਉਨ੍ਹਾਂ ਨੂੰ ਪੂਜਣ ਲੱਗ ਪਏ ਪਰ ਉਨ੍ਹਾਂ ਨੂੰ ਇਹ ਗੱਲ ਚੰਗੀ ਨਾ ਲੱਗੀ। ਇਸ 'ਤੇ ਭਗਤ ਪੀਪਾ ਆਪਣੀ ਪਤਨੀ ਨੂੰ ਨਾਲ ਲੈ ਕੇ ਜੰਗਲ ਨੂੰ ਚਲੇ ਗਏ ਤਾਂ ਕਿ ਉਥੇ ਇਕੱਲਤਾ ਵਿਚ ਬੈਠਕੇ ਪ੍ਰਭੂ ਭਗਤੀ ਕਰ ਸਕਣ। ਜਦੋਂ ਪੀਪਾ ਤੇ ਸੀਤਾ ਜੰਗਲ ਵੱਲ ਜਾ ਰਹੇ ਸਨ ਤਾਂ ਇਕ ਪਠਾਣ ਮਾੜੀ ਨੀਅਤ ਨਾਲ ਉਨ੍ਹਾਂ ਮਗਰ ਤੁਰ ਪਿਆ। ਇਕ ਥਾਂ 'ਤੇ ਸੀਤਾ ਜਦੋਂ ਪਾਣੀ ਪੀਣ ਲਈ ਰੁਕੀ ਤਾਂ ਭਗਤ ਪੀਪਾ ਉਨ੍ਹਾਂ ਕੋਲੋਂ ਕਾਫੀ ਅੱਗੇ ਨਿਕਲ ਗਏ ਉਹ ਪਠਾਣ ਸੀਤਾ ਨੂੰ ਚੁੱਕ ਕੇ ਇਕ ਪਾਸੇ ਝਾੜੀਆਂ ਵਿਚ ਲੈ ਗਿਆ, ਪ੍ਰਭੂ ਨੂੰ ਜਦੋਂ ਇਹ ਖਬਰ ਹੋਈ ਤਾਂ ਉਹ ਸ਼ੇਰ ਦਾ ਰੂਪ ਧਾਰਨ ਕਰਕੇ ਸੀਤਾ ਦੀ ਰੱਖਿਆ ਲਈ ਆ ਗਏ, ਉਨ੍ਹਾਂ ਨੂੰਹਦਰਾਂ ਨਾਲ ਪਠਾਣ ਦਾ ਪੇਟ ਪਾੜ ਕੇ ਉਸ ਨੂੰ ਨਰਕ ਪਹੁੰਚਾ ਦਿੱਤਾ, ਇਸ ਤਰ੍ਹਾਂ ਸੀਤਾ ਦੀ ਇੱਜ਼ਤ ਬਚ ਗਈ। ਥੋੜ੍ਹੀ ਦੇਰ ਬਾਅਦ ਭਗਵਾਨ ਫਿਰ ਇਕ ਸੰਨਿਆਸੀ ਦਾ ਰੂਪ ਧਾਰਨ ਕਰਕੇ ਸੀਤਾ ਨੂੰ ਪੀਪਾ ਪਾਸ ਛੱਡ ਕੇ ਆਪ ਅਲੋਪ ਹੋ ਗਏ। ਸੀਤਾ ਨੂੰ ਬਾਅਦ ਵਿਚ ਸਮਝ ਆਈ ਕਿ ਇਹ ਸਭ ਪ੍ਰਭੂ ਦੀ ਮਹਿਮਾ ਸੀ, ਉਹ ਉਸੇ ਵੇਲੇ ਰਾਮ ਨਾਮ ਸਿਮਰਨ ਲੱਗ ਪਈ।

**ਵਿਸ਼ੇਸ਼ ਲੇਖ**

**2**

**ਪ੍ਰਿਤਪਾਲ ਸਿੰਘ**



ਭਗਤ ਪੀਪਾ ਆਪਣੀ ਪਤਨੀ ਨੂੰ ਨਾਲ ਲੈ ਕੇ ਇਕ ਛੋਟੀ ਜਿਹੀ ਰਿਆਸਤ ਦੀ ਰਾਜਧਾਨੀ ਦੇ ਬਾਹਰ ਠਾਕੁਰ ਦੁਆਰੇ ਵਿਚ ਜਾ ਕੇ ਠਹਿਰੇ। ਸਵੇਰੇ ਜਦੋਂ ਭਗਤ ਪੀਪਾ ਜੀ ਇਸ਼ਨਾਨ ਕਰਕੇ ਵਾਪਸ ਪਰਤੇ ਤਾਂ ਉਨ੍ਹਾਂ ਨੂੰ ਇਕ ਥਾਂ ਪਈ ਗਾਗਰ ਵਿਚੋਂ ਆਵਾਜ਼ ਆਈ ਕਿ ਉਸ ਨੂੰ ਆਜ਼ਾਦ ਕਰੋ। ਜਦੋਂ ਭਗਤ ਜੀ ਨੇ ਗਾਗਰ ਵਿਚ ਝਾਤ ਮਾਰੀ ਤਾਂ ਉਹ ਸੋਨੇ ਦੀਆਂ ਮੋਹਰਾਂ ਨਾਲ ਭਰੀ ਹੋਈ ਸੀ। ਭਗਤ ਪੀਪਾ ਜੀ ਨੇ ਕਿਹਾ ਹੈ ਕਿ ਮਾਇਆ ਤੂੰ ਸਾਧੂਆਂ ਦੀ ਵੈਰਨ ਹੈ। ਅਸੀਂ ਹੱਥ ਨਹੀਂ ਲਗਾਉਣਾ, ਇਹ ਕਹਿ ਕੇ ਉਹ ਠਾਕੁਰ ਦੁਆਰੇ ਚਲੇ ਗਏ ਜਿਥੇ ਉਨ੍ਹਾਂ ਨੇ ਧਰਮਪਤਨੀ ਸੀਤਾ ਨੂੰ ਗਾਗਰ ਦੀ ਕਹਾਣੀ ਸੁਣਾਈ। ਉਸ ਠਾਕੁਰ ਦੁਆਰੇ ਵਿਚ ਕੁਝ ਚੋਰਵੀ ਠਹਿਰੇ ਹੋਏ ਸਨ। ਉਨ੍ਹਾਂ ਸੁਣ ਲਿਆ, ਉਨ੍ਹਾਂ ਸੋਚਿਆ ਕਿਉਂ ਨਾ ਹੋਵੇ ਉਹ ਗਾਗਰ ਚੁੱਕ ਲਿਆਈਏ, ਚੋਰ ਜਦੋਂ ਗਾਗਰ ਚੁੱਕਣ ਲੱਗੇ ਤਾਂ ਵਿਚ ਮੋਹਰਾਂ ਦੀ ਬਜਾਏ ਕਾਲਾ ਸੱਪ ਬੈਠਾ ਵੇਖ ਕੇ ਡਰ ਕੇ ਪਿਛੇ ਹਟ ਗਏ। ਫਿਰ ਉਨ੍ਹਾਂ ਹਿੰਮਤ ਕਰਕੇ ਗਾਗਰ ਚੁੱਕ ਕੇ ਪੀਪਾ ਜੀ ਦੇ ਕਮਰੇ ਕੋਲ ਜਾ ਕੇ ਰੱਖ ਦਿੱਤੀ। ਉਨ੍ਹਾਂ ਦਾ ਮਤਲਬ ਇਹ ਸੀ ਕਿ ਪੀਪਾ ਜਦੋਂ ਗਾਗਰ ਵਿਚ ਹੱਥ ਮਾਰੇਗਾ ਤਾਂ ਸੱਪ ਉਸ ਨੂੰ ਡਸ ਲਵੇਗਾ ਤਾਂ ਇਸ ਤਰ੍ਹਾਂ ਉਹ ਮਰ ਜਾਵੇਗਾ। ਭਗਤ ਪੀਪਾ ਨੇ ਜਦੋਂ ਗਾਗਰ ਉਥੇ ਪਈ ਵੇਖੀ ਤਾਂ ਉਹ ਹੈਰਾਨ ਹੋ ਗਿਆ ਤੇ ਉਸ ਨੂੰ ਫਿਰ ਆਵਾਜ਼ ਆਈ ਕਿ ਉਸ ਨੂੰ ਆਜ਼ਾਦ ਕਰੋ, ਭਗਤ ਪੀਪਾ ਨੇ ਸੋਚਿਆ, ਕਿ ਮੋਹਰਾਂ ਲੈ ਕੇ ਭੰਡਾਰਾ ਕਰ ਦਿੱਤਾ ਜਾਵੇ, ਸੋ ਗਾਗਰ ਦੀਆਂ ਮੋਹਰਾਂ ਨਾਲ ਉਨ੍ਹਾਂ ਯਗ ਸ਼ੁਰੂ ਕਰ ਦਿੱਤਾ ਜਿਸ ਨਾਲ 500 ਸਾਧੂ ਤੇ ਹਜ਼ਾਰਾਂ ਗਰੀਬ ਕਈ ਦਿਨ ਲੰਗਰ ਛੱਕਦੇ ਰਹੇ। ਇਸ ਯੱਗ ਨਾਲ ਭਗਤ ਪੀਪਾ ਜੀ ਦੀ ਮਹਿਮਾਂ ਹੋਰ ਵਧ ਗਈ। ਇਕ ਦਿਨ ਰਾਜਾ ਸੂਰਜ ਮਲ ਸੈਨ ਉਨ੍ਹਾਂ ਕੋਲ ਗੁਰੂ ਦੀਖਿਆ ਲੈਣ ਲਈ ਆ ਗਿਆ। ਭਗਤ ਪੀਪਾ ਨੇ ਕਿਹਾ ਜੇ ਦੀਖਿਆ ਲੈਣੀ ਹੈ ਤਾਂ ਪਹਿਲਾਂ ਆਪਣੀ ਰਾਣੀ ਰਾਜਮੋਹਰ ਵੀ ਲੈ ਕੇ ਆਓ। ਇਸੇ ਤਰ੍ਹਾਂ ਉਹ ਰਾਣੀ ਤੇ ਖਜ਼ਾਨੇ ਦੀਆਂ ਚਾਬੀਆਂ ਲੈ ਕੇ ਉਨ੍ਹਾਂ ਪਾਸ ਆ ਗਿਆ। ਭਗਤ ਪੀਪਾ ਨੇ ਰਾਣੀ ਤੇ ਖਜ਼ਾਨੇ ਦੀਆਂ ਚਾਬੀਆਂ ਉਸ ਨੂੰ ਵਾਪਸ ਕਰ ਦਿੱਤੀਆਂ ਤੇ ਨਾਲ ਗੁਰੂ ਦੀਖਿਆ ਦੇ ਕੇ ਕਿਹਾ ਕਿ ਉਹ ਹੁਣ ਅੱਗੋਂ ਪਰਜਾ ਨੂੰ ਤੰਗ ਨਾ ਕਰੇ ਤੇ ਚੰਗੇ ਕੰਮ ਕਰੇ। ਰਾਜਾ ਵਾਪਸ ਚਲਾ ਗਿਆ ਤੇ ਪ੍ਰਭੂ ਭਗਤੀ ਵਿਚ ਲੀਨ ਹੋ ਗਿਆ। ਭਗਤ ਪੀਪਾ ਦੀਆਂ ਸੰਕਟ ਵੇਲੇ ਦੀਆਂ ਕਈ ਸ਼ਾਖੀਆਂ ਹਨ ਜਿਨ੍ਹਾਂ ਨੂੰ ਲਿਖਣ ਬੈਠੀਏ ਤਾਂ ਕਈ ਪੰਨੇ ਭਰ ਜਾਣਗੇ।

ਅੰਤਲੇ ਦਿਨਾਂ ਵਿਚ ਭਗਤ ਪੀਪਾ ਜੀ ਪੂਰਨ ਬ੍ਰਹਮ ਗਿਆਨੀ ਹੋ ਗਏ। ਉਨ੍ਹਾਂ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਆਪ ਉਚਾਰਦੇ ਹਨ :

ਕਾਯਉ ਦੇਵਾ ਕਾਇਆਉ ਦੇਵਲ
ਕਾਇਆਉ ਜੰਗਮਜਾਤੀ ॥
ਕਾਇਆਉ ਧੂਪ ਦੀਪ ਨਈਬੰਦਾ
ਕਾਇਓ ਪੂਜਉ ਪਾਤੀ
ਕਾਇਆ ਬਹੁਖੰਡ ਖੋਜਤੇ ਨਵ ਨਿਧਿ: ਪਾਈ
ਨਾ ਕਛੁ ਆਇਬੋ ਨ ਕਛੁ ਜਾਇਬੋ
ਰਾਮ ਕੀ ਦੁਹਾਈ ॥੧॥ ਰਹਾਓ
ਜੋ ਬ੍ਰਹਮੰਡੇ ਸੋਈ ਪਿੰਡ ਜੋ ਖੋਜੇ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤੁਤ ਹੈ ਸਤਿਗੁਰੂ ਹੋਇ ਲਿਖਾਵੈ।

ਇਸ ਦਾ ਅਰਥ ਹੈ ਕਿ ਇਹ ਤਨ ਹੀ ਪ੍ਰਭੂ ਹਰੀ ਹੈ। ਇਸ ਨੂੰ ਉਸ ਦਾ ਘਰ ਤੇ ਸਾਧੂਆਂ ਦੀ ਇਕ ਸੰਪਰਦਾਇ ਸਮਝੋ। ਜਿਹੜੀਆਂ ਪੂਜਾ ਕਰਨ ਵਾਲੀਆਂ ਚੀਜ਼ਾਂ ਧੂਪ, ਦੀਪ, ਨਈਬੇਦ, ਭੇਟਾ, ਪ੍ਰਸਾਦਿ, ਫੁੱਲ ਆਦਿਕ ਹਨ, ਉਹ ਸਭ ਸਰੀਰ ਕੋਲ ਹਨ, ਪੂਜਾ ਹੋ ਸਕਦੀ ਹੈ, ਜਿਸ ਚੀਜ਼ ਨੂੰ ਦੇਸ਼ਾਂ ਅੰਦਰ ਭਾਲਦੇ ਫਿਰਦੇ ਹਾਂ ਉਹ ਤਨ ਅੰਦਰ ਹੀ ਹੈ। 'ਮਨ ਤੂ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ' ਜੋ ਕੁਝ ਦਿਸਦਾ ਬ੍ਰਹਮੰਡ ਵਿਚ ਹੈ ਉਹ ਲੱਭ ਲੈਂਦਾ ਹੈ। ਪੀਪਾ ਦੀ ਪ੍ਰਾਰਥਨਾ ਹੈ ਕਿ ਪ੍ਰਮਾਤਮਾ ਇਸ ਜਗਤ ਦਾ ਮੂਲ ਤੱਤ ਹੈ, ਉਹ ਆਪ ਹੀ ਗੁਰੂ ਬਣ ਕੇ ਆਪਣੀ ਸਚਾਈ ਆਪ ਸਾਨੂੰ ਦੱਸਦਾ ਹੈ।

ਸੋ, ਜਗਿਆਸੂ ਜਨੋ, ਹਰਿ ਭਗਤੀਵਿਚ ਲਗੋ, ਕਲਯੁਗ ਵਿਚ ਜੀਵਨ ਕਲਿਆਣ ਦਾ ਇਹੋ ਇਕ ਸੱਚਾ ਸਾਧਨ ਹੈ। ਹੋਰ ਹਰ ਤਰ੍ਹਾਂ ਦੇ ਪਾਖੰਡਾਂ ਦਾ ਤਿਆਗ ਕਰੋ। (ਸਮਾਪਤ)

# ਭਗਤ ਪੀਪਾ ਜੀ ਮਹਾਰਾਜ

ਬਾਰਵੀਂ ਸਦੀ ਵਿੱਚ ਹਿੰਦੂ ਜਾਤੀ ਦੇ ਮਾਹਨ ਗੌਰਵ ਪ੍ਰਿਥਵੀ ਰਾਜ ਚੋਹਾਨ ਨੂੰ ਜਦੋਂ ਮੁਹੰਮਦ ਗੌਰੀ ਤੋ ਹਾਰ ਖਾਣੀ ਪਈ ਤਾਂ ਇਸ ਵਿੱਚ ਬਾਕੀ ਹਿੰਦੋਸਤਾਨੀਆਂ ਅਤੇ ਉਸ ਦੇ ਨੇੜੇ ਦੇ ਰਿਸ਼ਤੇਦਾਰ ਲਾਹੌਰ ਦੇ ਰਾਜਾ ਜੈ ਚੰਦ ਦੀ ਗਦਾਰੀ ਨੇ ਸਭ ਤੋ ਵੱਡਾ ਰੋਲ੍ਹ ਨਿਭਾਇਆ ਸੀ।ਪ੍ਰਿਥਵੀ ਰਾਜ ਥਮੇਸ਼ਵਰ ਦੀ ਲੜਾਈ ਵਿੱਚ ਹਾਰ ਖਾ ਕੇ ਜੰਗਲਾਂ ਵੱਲ ਚਲਿਆ ਗਿਆ ਸੀ, ਅਤੇ ਬਾਕੀ ਸਾਰਾ ਚੌਹਾਨ ਪ੍ਰੀਵਾਰ {ਕਬੀਲਾ}ਨਾਲ ਦੇ ਇਲਾਕਿਆਂ ਜਿਵੇਂ ਪੰਜਾਬ, ਪੂਰਬੀ ਰਾਜਿਸਥਾਨ ਅਤੇ ਯੂ.ਪੀ ਅਤੇ ਮੱਧ ਪ੍ਰਦੇਸ ਇਲਾਕਿਆਂ ਵਿੱਚ ਖਿਲਰ ਗਿਆ ਸੀ। ਅੱਜ ਵੀ ਚੌਹਾਨ ਹਿਮਾਚਲ ਹਰਿਆਣਾ ਅਤੇ ਪੰਜਾਬ, ਯੂ.ਪੀ ਅਤੇ ਮੱਧ ਪ੍ਰਦੇਸ ਵਿੱਚ ਵਸ ਰਹੇ ਹਨ। ਪ੍ਰਿਥਵੀ ਰਾਜ ਚੌਹਾਨ ਦੇ ਛੋਟੇ ਭਾਈ ਹਰੀ ਰਾਜ ਚੌਹਾਨ ਨੇ 1217 ਈ. ਵਿੱਚ ਪਰਮਾਰਾਂ ਤੋ ਗਗਰੋਂਨ ਖੋਹ.ਕੇ ਆਪਣੀ ਨਵੀ ਸਲਤਨਤ ਨੂੰ ਕਾਇਮ ਕਰ ਲਿਆ।

ਇਸ ਨਵੀਂ ਸਲਤਨਤ ਵਿੱਚ ਹੀ 1342 ਈ. ਵਿੱਚ ਮਹਾਨ ਪ੍ਰਤਾਪੀ ਰਾਜਾ, ਮਹਾਰਾਜਾ ਪ੍ਰਤਾਪ ਰਾਏ ਚੋਹਾਨ ਨੇ ਜਨਮ ਲਿਆ ਅਤੇ 19 ਸਾਲ ਦੀ ਛੋਟੀ ਜਿਹੀ ਉਮਰ ਵਿੱਚ {1361}ਗਗਰੋਂਨ ਦੇ ਰਾਜ ਭਾਗ ਦਾ ਮਾਲਕ ਬਣਿਆ। ਜਿਸ ਨੇ ਥੋੜੇ ਜਿਹੇ ਸਮੇ ਵਿੱਚ ਹੀ ਲੋਕਾਂ ਦਾ ਦਿਲ ਜਿੱਤ ਲਿਆ ਅਤੇ ਇਕ ਸ਼ਕਤੀਸ਼ਾਲੀ ਰਾਜ ਸਥਾਪਤ ਕਰ ਲਿਆ ਸੀ। ਜਿਸ ਦੇ ਰਾਜ ਵਿੱਚ 23 ਤਾਲੁਕੇ ਭਾਵ ਜਿਲ੍ਹੇ ਸਨ। ਇਨ੍ਹਾਂ ਜ਼ਿਲਿਆਂ ਵਿੱਚ 18000 ਪਿੰਡਾਂ ਦੀ ਅਬਾਦੀ ਸੀ। ਚੌਦਵੀ ਸਦੀ ਵਿੱਚ ਖ਼ਿਲਜ਼ੀਆਂ ਅਤੇ ਤੁਗਲਕਾਂ ਦੀ ਲਗਾਤਾਰ ਛੇੜ-ਖਾਨੀ ਵੀ, ਸ਼ਕਤੀਸ਼ਾਲੀ ਚੌਹਾਨਾਂ ਨੂੰ ਡਰਾ ਨਾ ਸਕੀ। ਉਸ ਦੀ ਰਾਜ ਕਰਨ ਦੀ ਚਾਲ ਅਤੇ ਅਮੀਰਤਾ ਨੂੰ ਬਾਕੀ ਰਾਜਪੂਤ ਰਾਜਿਆਂ ਨੇ ਵੀ ਉਦਾਹਰਨ ਵਜੋ ਲਿਆ।ਸਾਰੇ ਰਾਜਿਆਂ ਵਿੱਚ ਉਸ ਦੇ ਨਾਮ ਦੀ ਚਰਚਾ ਹੋਣ ਲੱਗੀ। ਇਸ ਦੇ ਬਾਵਜੂਦ ਵੀ ਰਾਜਾ ਪ੍ਰਤਾਪ ਰਾਏ ਅੰਦਰੋਂ ਖੁਸ਼ ਨਹੀ ਸੀ। ਰਾਜਾ ਜੀ ਪਹਿਲੀ ਉਮਰ ਤੋ ਹੀ ਸਾਧੂਆਂ-ਸੰਤਾਂ ਦੇ ਉਪਾਸ਼ਕ ਅਤੇ ਰੱਬੀ ਖਿਆਲਾਂ ਵਾਲੇ ਸਨ। ਇਕ ਦਿਨ ਅਚਾਨਕ ਰੱਬ ਨੂੰ ਮਿਲਣ ਦੀ ਤਾਂਗ ਨੇ ਮਨ ਉਚਾਟ ਕਰ ਦਿੱਤਾ। ਆਪ ਜੀ ਨੇ ਆਪਣੀਆਂ ਰਾਣੀਆਂ ਅਤੇ ਹੋਰ ਅਮਲੇ ਫ਼ੈਲੇ ਨੂੰ ਨਾਲ ਲੈ ਕੇ ਪੂਰਬ ਵਿੱਚ ਬਨਾਰਸ ਨੂੰ ਜਾਣ



ਮਹਾਰਾਜਾ ਪ੍ਰਤਾਪ ਰਾਏ ਚੌਹਾਨ



ਰਾਜ ਭਾਗ ਛੱਡ ਕੇ ਭਗਤੀ ਮਾਰਗ ਤੇ ਚਲਦਿਆਂ ਭਗਤ ਪੀਪਾ ਜੀ

( ਇਹ ਦੋਵੇਂ ਤਸਵੀਰਾਂ ਭਗਤ ਪੀਪਾ ਜੀ ਦੇ ਪਰਿਵਾਰ ਵਲੋਂ ਸਿੱਖ ਟਾਇਮਜ਼ ਨੂੰ ਭੇਜੀਆਂ ਗਈਆ)

ਦਾ ਮਨ ਬਣਾ ਲਿਆ, ਤਾਂ ਕਿ ਕੁਝ ਦਿਨ ਬਨਾਰਸ ਦੀ ਪਵਿਤਰ ਧਰਤੀ ਤੇ ਜਾ ਕੇ ਆਤਮਾਂ ਦੀ ਖੁਸ਼ੀ ਲਈ ਕਿਸੇ ਰੱਬ ਦੇ ਭਗਤ ਨੂੰ ਮਿਲਿਆ ਜਾਵੇ। ਜਿਥੇ ਉਨ੍ਹਾਂ ਜਾ ਕੇ ਇਕ ਮਹਾਨ ਸੰਤ ਅਚਾਰੀਆ ਰਾਮਾਨੰਦ ਜੀ ਦਾ ਨਾਮ ਸੁਣਿਆ। ਜਿਨ੍ਹਾਂ ਦੀ ਪਵਿਤਰ ਬਾਣੀ, ਜਗਤ ਗੁਰੂ, ਸਤਿਗੁਰੂ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਬਨਾਰਸ ਜਾ ਕੇ ਰਾਜਾ ਪ੍ਰਤਾਪ ਰਾਏ ਚੌਹਾਨ ਨੇ ਆਪਣੇ ਕੋਰਟੀਅਰ ਰਾਹੀ ਬੇਨਤੀ ਘੱਲ ਭੇਜੀ ਕਿ, ਉਹ ਮੈਨੂੰ ਮਿਲਣ ਤਾਂ, ਕਿ ਮੈ ਉਨ੍ਹਾਂ ਦਾ ਚੇਲਾ ਬਣ ਸਕਾਂ। ਪਰ ਸੰਤ ਜੀ ਨੇ ਕਿਹਾ, ਕਿ ਜੇ ਮੇਰਾ ਚੇਲਾ ਬਣਨਾ ਹੈ ਤਾਂ ਸਾਰਾ ਰਾਜ ਭਾਗ ਛੱਡਣਾ ਪਵੇਗਾ, ਜਿਸ ਲਈ ਪ੍ਰਤਾਪ ਰਾਏ ਚੌਹਾਨ ਨੇ ਇਕ ਦਮ ਫ਼ੈਸਲਾ ਕੀਤਾ ਅਤੇ ਹੁਕਮ ਕਰ ਦਿੱਤਾ ਕਿ ਮੇਰੇ ਸਾਰੇ ਕੋਰਟੀਅਰ ਅਤੇ ਰਾਣੀਆਂ, ਮੇਰੇ ਛੋਟੇ ਭਾਈ ਕਲਿਆਣ ਰਾਏ ਚੌਹਾਨ ਨਾਲ ਵਾਪਸ ਗਗਰੋਂਨ ਚਲੇ ਜਾਣ। ਰਾਜਾ ਪ੍ਰਤਾਪ ਰਾਏ ਪਹਿਲੀ ਨਜਰੇ ਹੀ ਭਗਤ ਰਾਮਾਨੰਦ ਜੀ ਦੇ ਹੋ ਕੇ ਰਹਿ ਗਏ ਸਨ। ਪ੍ਰਤਾਪ ਰਾਏ ਜੀ ਨੇ ਆਪਣੇ ਰਾਜ ਦੀ ਗੱਦੀ ਛੋਟੇ ਭਰਾ ਰਾਜਾ ਕਲਿਆਣ ਰਾਏ ਚੌਹਾਨ ਨੂੰ ਸੌਂਪ ਦਿੱਤੀ ਅਤੇ ਆਪ ਬਨਾਰਸ ਵਿੱਚ ਹੀ ਭਗਤ ਰਾਮਾਨੰਦ ਜੀ ਤੋ ਗੁਰਸਿਖਿਆ ਲੈ ਕੇ ਭਗਤੀ ਵਿੱਚ ਲੀਨ ਹੋ ਗਏ। ਆਪ ਜੀ ਭਗਤ ਕਬੀਰ ਜੀ ਦੇ ਗੁਰਭਾਈ ਵੀ ਸਨ। ਇਨ੍ਹਾਂ ਦੋਹਾਂ ਮਹਾਂਪੁਰਸ਼ਾ ਨੇ ਰਾਮਾਨੰਦ ਜੀ ਤੋ ਹੀ ਗੁਰ ਦਿਖਿਆ ਲਈ ਹੋਈ ਸੀ। ਭਗਤ ਰਾਮਾਨੰਦ ਜੀ ਨੇ ਰਾਜਾ ਪ੍ਰਤਾਪ ਰਾਏ ਦਾ ਨਾਮ ਪੀਪਾ ਰੱਖਿਆ, ਜਿਸ ਕਰਕੇ ਉਨ੍ਹਾਂ ਦਾ ਨਾਮ ਭਗਤ ਪੀਪਾ ਜੀ ਪ੍ਰਸਿੱਧ ਹੋ ਗਿਆ। ਉਨ੍ਹਾ ਕਾਫ਼ੀ ਚਿਰ ਬਨਾਰਸ ਵਿੱਚ ਰਹਿ ਕੇ ਰੱਬ ਦੀ ਪ੍ਰਾਪਤੀ ਲਈ ਭਗਤ ਰਾਮਾਨੰਦ ਜੀ ਨਾਲ ਤਪੱਸਿਆ ਕੀਤੀ। ਇਕ ਦਿਨ ਆਪ ਜੀ ਤੁਰੇ ਜਾ ਰਹੇ ਸਨ ਕੇ ਉਨ੍ਹਾਂ ਦੀ ਨਜ਼ਰ ਇਕ ਔਰਤ ਤੇ ਪਈ ਜਿਸ ਨੇ ਗੇਰੂਏ ਰੰਗ ਦੇ ਕਪੜੇ ਪਾਏ ਹੋਏ ਸਨ ਅਤੇ ਇਕ ਬੜੇ ਤੇ ਅੱਖਾਂ ਬੰਦ ਕਰਕੇ ਸਮਾਧੀ ਸਥਿਤ ਬੈਠੇ ਸੀ। ਨੇੜੇ ਆਉਣ ਤੇ ਪਤਾ ਲੱਗਾ ਕਿ ਇਹ ਤਾਂ ਉਨ੍ਹਾਂ ਦੀ ਇਕ ਰਾਣੀ ਸੀਤਾ ਦੇਵੀ ਹੈ। ਭਗਤ ਜੀ ਦੇਖ ਕੇ ਅੰਦਰੋਂ ਹਿੱਲ ਗਏ ਅਤੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਸੀਤਾ ਦੇਵੀ ਦੇ ਸਮਾਧੀ ਸਥਿਤ ਚਰਨਾ ਨੂੰ ਸਪਰਸ਼ ਕੀਤਾ ਤੇ ਮੱਥਾ ਟੇਕਿਆ। ਜਿਸ ਨਾਲ ਸੀਤਾ ਦੇਵੀ ਜੀ ਦੀ ਸਮਾਧੀ ਖੁੱਲ ਗਈ।ਉਨ੍ਹਾਂ ਕਿਹਾ ਕਿ ਮਹਾਰਾਜ ਜੀ ਮੈਨੂੰ ਵੀ ਦੁਨਿਆਵੀ ਚੀਜਾਂ ਵਿੱਚ ਕੋਈ ਦਿਲਚਸਪੀ ਨਹੀ ਰਹੀ ਸੀ। ਮੈ ਹੁਣ ਤੁਹਾਡੀ ਪਤਨੀ ਨਾਲੋ ਤੁਹਾਡੀ ਭਗਤਨੀ ਬਣਨਾ ਚਾਹੁੰਦੀ ਹਾਂ। ਜਿਸ ਨੂੰ ਭਗਤ ਜੀ ਮਨ ਲਿਆ। ਉਨ੍ਹਾਂ ਦੋਹਾਂ ਨੇ ਘੁੰਮ ਫ਼ਿਰ ਕੇ ਪ੍ਰਭੂ ਭਗਤੀ ਵਿੱਚ ਲੀਨ ਹੋ ਕੇ ਪ੍ਰਮਾਤਮਾਂ ਦੇ ਗੁਣ ਗਾਏ। ਥਾਂ-ਪਰ ਥਾਂ ਰੱਬੀ ਗੁਣਾਂ ਨਾਲ ਪ੍ਰਭੂਰ ਗੀਤਾਂ ਨਾਲ ਲੋਕਾਂ ਨੂੰ ਇਕ ਰੱਬ ਨਾਲ ਜੋੜਿਆ। ਉਨ੍ਹਾਂ ਦੇ ਰੱਬ ਨਾਲ ਜੁੜੇ ਹੋਣ ਦਾ ਸਭ ਤੋ ਵੱਡਾ ਸਬੂਤ, ਉਨ੍ਹਾਂ ਦੇ ਉਚਾਰਨ ਕੀਤੇ, ਇਕ ਸ਼ਲੋਕ ਤੋ ਹੁੰਦਾ ਹੈ, ਜੋ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ 659 ਵਿੱਚ ਦਰਜ ਹੈ।

ਭਗਤ ਜੀ ਬਾਕੀ ਸਾਰੀ ਉਮਰ ਨਾਮ ਸਿਮਰਨ ਕਰਦੇ ਹੋਏ, ਪ੍ਰਮਾਤਮਾ ਨਾਲ ਜੁੜੇ ਰਹੇ, ਅਤੇ ਉਮਰ ਭਰ ਦੁਆਰਕਾ ਗੁਜਰਾਤ ਅਤੇ ਰਾਜਿਸਥਾਨ ਦੇ ਇਲਾਕਿਆਂ ਵਿੱਚ ਘੁੰਮ ਕੇ ਲੋਕਾਂ ਨੂੰ ਪ੍ਰਮਾਤਮਾਂ ਨਾਲ ਜੋੜੀ ਰੱਖਿਆ। ਜਿਸ ਕਰਕੇ ਹਿੰਦੋਸਤਾਨ ਦੇ ਇਤਿਹਾਸ ਵਿੱਚ ਆਪ ਜੀ ਨੂੰ ਵਿਸਟਰਨ ਇੰਡੀਆ ਦੇ ਸੰਤ ਨਾਲ ਯਾਦ ਕੀਤਾ ਜਾਂਦਾ ਹੈ। ਭਗਤ ਜੀ ਦੀ ਰੱਬੀ ਬਾਣੀ ਦੇ ਸ਼ਲੋਕ ਅੱਜ ਵੀ ਰਾਜਿਸਥਾਨ ਅਤੇ ਗੁਜਰਾਤ ਦੇ ਪਿੰਡਾਂ ਵਿੱਚ ਆਮ ਲੋਕਾਂ ਤੋ ਗੌਂਦੇ ਸੁਣ ਸਕਦੇ ਹਾਂ। ਭਗਤ ਜੀ 70 ਸਾਲ ਦੀ ਉਮਰ 1412 ਈ.ਵਿੱਚ ਰਾਜਸਥਾਨ ਦੇ ਕਾਲੀ ਸਿੰਡ, ਜੋ ਆਹੂ ਦੇ ਕੋਲ ਹੈ, ਵਿਖੇ ਅਕਾਲ ਚਲਾਣਾ ਕਰ ਗਏ ਸਨ।ਅੱਜ ਕੱਲ ਰਾਘੋਗੜ੍ਹ ਦੇ ਰਾਜਾ ਦਿੱਗ ਵਿਜੈ ਸਿੰਘ, ਜੋ ਮੱਧ ਪ੍ਰਦੇਸ ਦੇ ਮੁੱਖ ਮੰਤਰੀ ਰਹਿ ਚੁੱਕੇ ਹਨ। ਭਗਤ ਪੀਪਾ ਜੀ ਦੇ ਭਰਾ ਦੀ ਸੰਤਾਨ ਵਿੱਚੋ ਹਨ।

ਜਸਪਾਲ ਸਿੰਘ

# ਭਗਤ ਪੀਪਾ ਜੀ ਦੀ ਵੰਸ ਦੇ 29ਵੇਂ ਚਿਰਾਗ਼ ਸਿੱਖ ਟਾਇਮਜ਼ ਦੇ ਦਫ਼ਤਰ ਪਧਾਰੇ

ਹੈਂਡਜ਼ਵਰਥ:- ਸ਼੍ਰੋਮਣੀ ਭਗਤ, ਭਗਤ ਪੀਪਾ ਜੀ {ਪਹਿਲਾ,ਨਾਮ ਰਾਜਾ ਪ੍ਰਤਾਪ ਰਾਏ ਚੋਹਾਨ} ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 695 ਅੰਕ ਤੇ ਇਕ ਸ਼ਬਦ ਰੂਪ ਵਿੱਚ ਦਰਜ ਹੈ, ਉਨ੍ਹਾਂ ਦੀ 29ਵੀਂ ਵੰਸ ਦੇ ਚਿਰਾਗ਼ ਠਾਕੁਰ ਰਣਵੀਰ ਸਿੰਘ ਜੀ ਇੰਗਲੈਂਡ ਦੇ ਦੌਰੇ ਤੇ ਆਏ ਤਾਂ ਉਹ ਵਿਸੇਸ਼ ਤੌਰ ਤੇ ਸ੍ਰ ਸੁਰਿੰਦਰ ਸਿੰਘ ਅਟਵਾਲ ਅਤੇ ਜਗੀਰ ਸਿੰਘ ਹਮਦਰਦ ਦੇ ਨਾਲ ਸਿੱਖ ਟਾਈਮਜ਼ ਦੇ 3B ਬਿਜਨੈਸ ਵਿਲਿਜ਼ UNIT 2 ਵਿੱਚ ਬਹਾਦਰ ਧਰਮ ਦੀ ਚਾਦਰ ਨੂੰ ਸ਼ਹੀਦ ਕੀਤਾ, ਗੁਰੂ ਸਾਹਿਬ ਜੀ ਦੀ ਮਾਤਾ ਜੀ ਨੂੰ ਕੈਦ ਕਰਕੇ ਸ਼ਹੀਦ ਅਤੇ ਦੋ ਛੋਟੇ ਸਪੁਤਰਾਂ ਨੂੰ ਨਵਾਬ ਸਰਹੰਦ ਨੇ ਕੰਧਾਂ ਵਿੱਚ ਚਿਣ ਕੇ ਸ਼ਹੀਦ ਕੀਤਾ ਸੀ ਅਤੇ ਵੱਡੇ ਸਾਹਿਬਜਾਦੇ, ਚਮਕੌਰ ਸਾਹਿਬ ਦੇ ਯੁਧ ਖੇਤਰ ਵਿੱਚ ਜਾਮੇ ਸ਼ਹਾਦਤ ਪੀ ਗਏ ਸਨ, ਨੇ ਮਨੁੱਖੀ ਹੱਕਾਂ ਖਾਤਰ {ਮੁਅੰਜਮ} ਬਹਾਦਰ ਸ਼ਾਹ ਪਹਿਲੇ ਨੂੰ ਵੱਡਾ ਲੜਕਾ ਹੋਣ ਕਰਕੇ, ਦਿੱਲੀ ਤਖਤ ਦਾ ਵਾਰਸ ਬਣਾ ਦਿੱਤਾ ਸੀ, ਠਾਕਰ ਸਾਹਿਬ ਨੇ ਦੱਸਿਆ ਕਿ



ਖੱਬੇ ਤੋਂ ਸੁਰਿੰਦਰ ਸਿੰਘ ਅਟਵਾਲ ਜਸਪਾਲ ਸਿੰਗ ਬੈਂਸ ਠਾਕੁਰ ਰਣਬੀਰ ਸਿੰਘ ਅਤੇ ਜਗੀਰ ਸਿੰਘ ਹਮਦਰਦ

ਨਵੇ ਬਣੇਂ ਦਫ਼ਤਰ ਵਿੱਚ ਪਧਾਰੇ।

ਠਾਕੁਰ ਸਾਹਿਬ, ਜਿਨ੍ਹਾਂ ਨੇ ਸਭ ਤੋਂ ਪਹਿਲਾਂ, ਸ਼ਾਲੀਮਾਰ ਜਗਤ ਪ੍ਰਸਿੱਧ ਫ਼ਿਲਮ ਬਣਾਈ ਸੀ, ਨੇ ਕੁਝ ਸਮਾਂ ਪਹਿਲਾਂ SGPC ਸ੍ਰੀ ਅੰਮ੍ਰਿਤਸਰ ਦੀ ਆਗਿਆ ਨਾਲ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਦੇ ਸਬੰਧ ਵਿੱਚ ਬਹੁਤ ਵੱਡੇ ਪੱਧਰ ਦੀ ਡਾਕੂਮੈਂਟਰੀ ਫ਼ਿਲਮ, ਸਤਿਗੁਰੂ ਜੀ ਨੂੰ ਸ਼ਰਧਾ ਦੇ ਫ਼ੁੱਲ ਭੇਟ ਕਰਨ ਲਈ ਬਣਾਈ ਸੀ, ਤਾਂ ਕੇ ਸਮੁੱਚੇ ਸੰਸਾਰ ਦੇ ਜੀਵਾਂ ਨੂੰ ਆਤਮਿਕ ਸ਼ਾਂਤੀ ਮਿਲ ਸਕੇ। 42 ਲੱਖ ਰੁ ਦੀ ਲਾਗਤ ਨਾਲ ਬਣੀ ਇਹ ਫ਼ਿਲਮ ਅੱਜ ਕੱਲ ਇੰਗਲੈਂਡ ਦੇ ਦੌਰੇ ਤੇ ਹੈ। ਇਸ ਫ਼ਿਲਮ ਦੀ ਸਿੱਖ ਫ਼ਿਲਾਸਫ਼ਰਾਂ ਨੇ ਚੰਗੀ ਘੋਖ ਤੋ ਬਾਅਦ ਸਕਰਿਪਟ ਤਿਆਰ ਕੀਤੀ ਸੀ। ਜਿਸ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅਮ੍ਰਿਤਸਰ ਦਾ ਸਟਾਫ਼ ਅਤੇ ਵਿਦਿਆਰਥੀ ਦੇਖ ਕੇ ਅੱਛ ਅੱਛ ਕਰ ਉਠੇ ਸਨ।

ਠਾਕੁਰ ਰਣਵੀਰ ਸਿੰਘ ਨੇ ਬੜੇ ਭਾਵਪੂਰਤ ਲਹਿਜੇ ਵਿੱਚ ਕਿਹਾ ਕਿ ਗੁਰੂ ਜੀ ਦੇ ਸਬੰਧ ਵਿੱਚ ਫ਼ਿਲਮ ਬਣਾਉਣ ਨਾਲ ਜਿਥੇ ਹਿੰਦੂਆਂ ਦੇ ਮਨਾ ਵਿੱਚੋ ਸ਼ੰਕੇ ਨਵਿਰਤ ਹੋਏ ਹਨ, ਉਥੇ ਮੁਸਲਮਾਨਾਂ ਨੇ ਜਦੋ ਗੁਰੂ ਜੀ ਦੇ ਜੀਵਨ ਦੇ ਦਰਸ਼ਨ ਕੀਤੇ ਕਿ, ਕਿਵੇਂ ਡੁਬਦੇ ਜਾਂਦੇ, ਮੁਗ਼ਲ ਬਾਦਸ਼ਾਹ ਔਰੰਗਜੇਬ, ਜਿਸ ਨੇ ਨੌਵੇਂ ਪਾਤਸ਼ਾਹ ਸਤਿਗੁਰ ਤੇਗ ਮੁਸਲਮਾਨਾਂ ਨੂੰ, ਗੁਰੂ ਸਾਹਿਬ ਜੀ ਦੇ ਕੀਤੇ ਪ੍ਰਉਪਕਾਰਾਂ ਦਾ ਫ਼ਿਲਮ ਦੇਖਣ ਤੋ ਪਹਿਲਾਂ ਪਤਾ ਨਹੀ ਸੀ।

ਠਾਕਰ ਰਣਬੀਰ ਸਿੰਘ ਚੌਹਾਨ, ਅੱਜ ਕੱਲ ਮਾਹਾਰਾਜਾ ਰਣਜੀਤ ਸਿੰਘ ਸ਼ੇਰੇ ਪੰਜਾਬ ਤੇ ਵੱਡੇ ਬਜ਼ਟ ਦੀ ਫ਼ਿਲਮ ਬਣਾ ਰਹੇ ਹਨ। ਜਿਸ ਦੀ ਸਕਰਿਪਟ ਕਰਤਾਰ ਸਿੰਘ ਦੁੱਗਲ ਸਿੱਖ ਫ਼ਿਲਾਸਫ਼ਰ ਅਤੇ ਮਹਾਨ ਪੰਜਾਬੀ ਲੇਖਕ ਨੇ ਤਿਆਰ ਕੀਤੀ ਹੈ। ਪੰਥ ਦੇ ਮੰਨੇ-ਪ੍ਰਮੰਨੇ ਇਤਿਹਾਸਕਾਰਾਂ ਨੇ ਸਕਰਿਪਟ ਨੂੰ ਹਰ ਐਂਗਲ ਤੋ ਚੈੱਕ ਕੀਤਾ ਹੈ। ਉਮੀਦ ਹੈ, ਛੇਤੀ ਹੀ ਦਰਸ਼ਕਾ ਲਈ ਪਰਦੇ ਤੇ ਆ ਜਾਵੇਗੀ। ਇਸ ਫ਼ਿਲਮ ਵਿੱਚ ਉਨ੍ਹਾਂ ਦੀ ਸਾਰੀ ਜਿੰਦਗੀ ਤੇ ਬੌਲੀਵੁੱਡ ਦੇ ਵੱਡੇ ਐਕਟਰ ਕੰਮ ਕਰਨਗੇ। ਠਾਕਰ ਰਣਬੀਰ ਸਿੰਘ ਹੋਰਾਂ ਬੜੇ ਭਾਵਕ ਸ਼ਬਦਾਂ ਵਿੱਚ ਕਿਹਾ ਕਿ ਰਣਜੀਤ ਸਿੰਘ ਇਕੋ-ਇਕ ਮਹਾਰਾਜਾ ਹੋਇਆ ਹੈ, ਜਿਸ ਨੇ ਭਾਰਤ ਦਾ ਖੋਹਿਆ ਹੋਇਆ, ਮਾਣ ਸਤਿਕਾਰ ਪਠਾਣਾਂ ਅਤੇ ਹੋਰ ਧਾੜਵੀਆਂ ਤੋ ਵਾਪਸ ਲਿਆਂਦਾ ਸੀ ਅਤੇ ਸਦੀਆਂ ਖੋਹੇ ਹੋਏ ਇਲਾਕੇ ਵਾਪਸ ਹਿੰਦ ਵਿੱਚ ਸ਼ਾਮਲ ਕੀਤੇ ਸਨ। ਜਿਸ ਤੇ ਹਰੇਕ ਨੂੰ ਮਾਣ ਹੋਣਾ ਚਾਹੀਦਾ ਹੈ। ਉਨ੍ਹਾਂ ਦੇ ਕੀਤੇ ਬਹਾਦਰੀ ਦੇ ਕਾਰਨਾਮਿਆਂ ਨੂੰ ਦਿਖਾਉਂਦੀ ਹੋਈ ਇਹ ਫ਼ਿਲਮ ਤੁਹਾਡੀ ਨਜ਼ਰ ਹੋਵੇਗੀ।

ਜਸਪਾਲ ਸਿੰਘ ਬੈਂਸ